



ੴ ਸਤਿਗੁਰ ਪ੍ਰਸਾਦਿ ।।







ਪ੍ਰਕਾਸ਼ਕ :
ਸਚ ਖੋਜ ਅਕੈਡਮੀ

| ਸੰਮਤ ਖਾਲਸਾ | ਅਪ੍ਰੈਲ | ਪਹਿਲੀ ਵਾਰ |
|---|---|---|
| 300 | 1999 | 5000 |

*ਆਪ ਪੜ ਕੇ ਹੋਰਨਾ ਨੂੰ ਵੀ ਪੜਾਓ ਜੀ*

1699-1999

ਖਾਲਸੇ ਦੇ 300 ਸਾਲਾ

# ਸਾਜਣਾ ਦਿਵਸ

ਦੀ ਸੰਮੂਹ ਸੰਗਤਾਂ ਨੂੰ
ਲੱਖ-ਲੱਖ ਵਧਾਈ ਹੋਵੇ

## ਸੂਚਨਾ

*ਇਹ ਅਤੇ ਇਸ ਤਰ੍ਹਾਂ ਦੇ ਗੁਰਬਾਣੀ ਤੇ ਗੁਰਮਤਿ ਦੀ ਖੋਜ ਭਰੀ ਜਾਣਕਾਰੀ ਨਾਲ ਭਰਪੂਰ ਟ੍ਰੈਕਟ ਸੰਗਤਾਂ ਵਿਚ ਵੰਡਣ ਲਈ ਜਿਹੜੇ ਗੁਰਸਿਖ ਸੇਵਾ ਕਰਨੀ ਚਾਹੁਣ, ਉਹ 80 ਰੁ: ਦੇ ਹਿਸਾਬ ਅਕੈਡਮੀ ਨੂੰ ਰਕਮ ਪੇਸ਼ਗੀ ਭੇਜ ਕੇ ਮੰਗਵਾ ਸਕਦੇ ਹਨ । ਟ੍ਰੈਕਟਾਂ ਨੂੰ ਫਰੀ ਵੰਡਣ ਲਈ ਆਪ ਸਹਾਇਤਾ ਵੀ ਕਰ ਸਕਦੇ ਹੋ ।*


ਪਤਾ :

**ਸਚ ਖੋਜ ਅਕੈਡਮੀ**

ਸਮਰਾਲਾ ਰੋਡ,

ਖੰਨਾ ।

ਫੋਨ : 01628-32956



ਇਸ ਟ੍ਰੈਕਟ ਨੂੰ ਪ੍ਰਕਾਸ਼ਤ ਕਰਨ ਵਿਚ ਸਹਿਯੋਗੀ :

1. ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ, ਚੌਂਤਾ, ਰੋਪੜ ।
2. ਗੁਰਮਤਿ ਮਿਸ਼ਨਰੀ ਫੋਰਮ ।

ਗ੍ਰਾਫਿਕ ਆਰਟ ਪ੍ਰੈਸ, ਮੰਡੀ ਗੋਬਿੰਦਗੜ੍ਹ, ਫੋਨ : 01765-54454

*1699-1999*

ਖਾਲਸੇ ਦੇ 300 ਸਾਲਾ

# ਸਾਜਣਾ ਦਿਵਸ

ਦੀ ਸੰਮੂਹ ਸੰਗਤਾਂ ਨੂੰ ਲੱਖ ਲੱਖ ਵਧਾਈ

ਗੁਰਬਾਣੀ ਦੇ ਨਵੀਨ ਅਰਥਾਂ ਲਈ ਤੇ ਖੋਜ ਭਰਪੂਰ ਸਮੱਗਰੀ ਲਈ ਸੰਪਰਕ ਕਰੋ :

## ਸਚ ਖੋਜ ਅਕੈਡਮੀ

ਸਮਰਾਲਾ ਰੋਡ, ਖੰਨਾ

ਫੋਨ : 01628-32956

01765-57632

ਪ੍ਰਕਾਸ਼ਤ ਪੁਸਤਕਾਂ :

*1. ਨਾਦ ਵੇਦ ਵੀਚਾਰ (ਜਪੁਜੀ ਵਿਆਖਿਆ)*

*2. ਸਹਿਜ ਸਮਾਧਿ ਬਨਾਮ ਸੁੰਨ ਸਮਾਧਿ (ਸਿਧ ਗੋਸਟਿ ਸਟੀਕ)*

*3. ਸੰਪੂਰਨ ਇਤਿਹਾਸ ਸ੍ਰੀ ਆਨੰਦਪੁਰ ਸਾਹਿਬ*

*4. ਖਾਲਸਾ (ਟ੍ਰੈਕਟ)*

# ਖਾਲਸਾ

ਖਾਲਸਾ ਅਰਬੀ ਭਾਸ਼ਾ ਦਾ ਲਫਜ਼ ਹੈ, ਇਸਦਾ ਅਰਥ ਹੈ, ਰਾਜਾ ਜਾਂ ਪਰਮੇਸ਼ਰ । ਗੁਰਮਤਿ ਅਨੁਸਾਰ ਰਾਜਾ ਕੇਵਲ ਪਰਮੇਸ਼ਰ ਹੀ ਹੈ । ਯਥਾ ਗੁਰਵਾਕ ਹੈ :

''ਕੋਊ ਹਰਿ ਸਮਾਨਿ ਨਹੀ ਰਾਜਾ''।
ਏ ਭੂਪਤਿ ਸਭ ਦਿਵਸ ਚਾਰਿ ਕੇ
ਝੂਠੇ ਕਰਤ ਦਿਵਾਜਾ ।।''

ਸੰਸਾਰੀ ਰਾਜਿਆਂ ਨੂੰ ਗੁਰਮਤਿ ਭੂਪਤੀ, ਭਾਵ ਧਰਤੀ ਦੇ ਕੁਝ ਟੁਕੜਿਆਂ ਦੇ ਮਾਲਕੀ ਮੰਨਦੀ ਹੈ । ਜੋ ਕਿ ਸਦਾ ਰਹਿਣ ਵਾਲੇ ਨਹੀਂ ਹੁੰਦੇ ਸਗੋਂ ਇਹਨਾਂ ਦੇ ਰਾਜ ਤਾਂ ਹਮੇਸ਼ਾ ਇਨ੍ਹਾਂ ਲਈ ਚਿੰਤਾ ਦਾ ਕਾਰਨ ਹੀ ਬਣੇ ਰਹਿੰਦੇ ਹਨ ।ਅੰਗਰੇਜੀ ਕਹਾਵਤ ਹੈ :

'Un Easy Lies the Head that Bears the Crown'

ਭਾਵ ਉਹ ਸਿਰ ਅਸ਼ਾਂਤ ਹੀ ਸੌਂਦਾਂ ਹੈ ਜਿਹੜਾ ਸਿਰ ਤਾਜ ਪਹਿਨਦਾ ਹੈ । ਗੁਰਬਾਣੀ ਵਿਚ ''ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ।। ਹਰਿ ਕਾ ਨਾਮੁ ਜਪਤ ਹੋਇ ਸੁਖੀਆ ।।'' ਦਾ ਜ਼ਿਕਰ ਹੈ । ਇਸੇ ਕਰਕੇ ਖਾਲਸੇ ਲਈ ਹੁਕਮ ਹੈ ਕਿ ਉਹ ਇੰਝ ਆਖੇ :

''ਰਾਜੁ ਨ ਚਾਹਉ ਮੁਕਤਿ ਨ ਚਾਹਉ ।।
ਮਨਿ ਪ੍ਰੀਤਿ ਚਰਨ ਕਮਲਾ ਰੇ ।।''
(ਪੰਨਾ ੫੪੩)

ਹੁਣ ਇੱਥੇ ਇਹ ਭੁਲੇਖਾ ਪੈਦਾ ਹੋ ਸਕਦਾ ਹੈ ਕਿ ਕੀ ''ਰਾਜ ਕਰੇਗਾ ਖਾਲਸਾ'' ਅਤੇ ''ਰਾਜ ਨ ਚਾਹਉ, ਮੁਕਤਿ ਨ ਚਾਹਉ'' ਇਹ ਦੋਵੇਂ ਆਪਾ ਵਿਰੋਧੀ ਗੱਲਾਂ ਹਨ । ਜੇ ਇਹ ਦੋਵੇਂ ਗੱਲਾਂ ਆਪਾ ਵਿਰੋਧੀ ਹੁੰਦੀਆਂ ਜਾਂ ਹਨ ਤਾਂ ਫਿਰ ਇਹ ਅਜ ਤਕ ਖਾਲਸਾ ਪੰਥ ਵਿਚ ਪ੍ਰਚਲਤ ਕਿਵੇਂ ਹਨ ।ਅੱਜ ਦਾ ਖਾਲਸਾ ਤਾਂ ਭਾਵੇਂ ਇਹਨਾਂ ਦੋਹਾਂ ਪੰਗਤੀਆਂ ਦੇ ਅਰਥ ਆਪਾ ਵਿਰੋਧੀ ਹੀ ਕਰਦਾ ਅਤੇ ਸਮਝਦਾ ਹੈ । ਦਰਅਸਲ ਪੁਰਾਤਨ ਸਮੇਂ ਦੇ ਖਾਲਸੇ ਨੇ ਐਸੀ ਕੋਈ ਧਾਰਨਾ ਪੈਦਾ ਹੀ ਨਹੀਂ ਸੀ ਹੋਣ ਦਿਤੀ ਜਿਹੜੀ ਕਿ ਆਪਾ ਵਿਰੋਧੀ ਹੋਵੇ ।

ਗੁਰਮਤਿ ਜਿਸਦਾ ਕਿ ਖਾਲਸਾ ਪੁਜਾਰੀ ਹੈ, ਮੰਨਣ ਹਾਰਾ ਹੈ । ਇਸ ਵਿਚ ਕਿਸੇ ਵੀ ਆਪਾ ਵਿਰੋਧੀ ਖਿਆਲ ਲਈ ਕੋਈ ਜਗ੍ਹਾ ਨਹੀਂ ਹੈ, ਫਿਰ ਇਥੇ ਇਹ ਦੋਵੇਂ ਵਿਚਾਰ ਆਪਾ ਵਿਰੋਧੀ ਕਿਵੇਂ ਹੋ ਸਕਦੇ ਹਨ । ਇਹ ਬਹੁਤ ਗੰਭੀਰਤਾ ਨਾਲ ਵਿਚਾਰਨ ਦਾ ਵਿਸ਼ਾ ਹੈ । ਪਰ ਗੁਰਮਤਿ ਅਨੁਸਾਰ ਜੇ ਅਸੀਂ ਵੀਚਾਰੀਏ ਤਾਂ ਇਸਦਾ ਜੁਆਬ ਸਾਨੂੰ ਮਿਲ ਸਕਦਾ ਹੈ ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਹ ਕਿਹਾ ਸੀ ਕਿ –

''ਖਾਲਸਾ ਅਕਾਲ ਪੁਰਖ ਕੀ ਫੌਜ।।''

ਅਸੀ ਖਾਲਸੇ ਤਾਂ ਫੌਜ ਹਾਂ । ਅਸਲ ਖਾਲਸਾ ਤਾਂ ਉਹ ਪ੍ਰਮੇਸ਼ਰ ਆਪ ਹੈ । ਸਚ ਉਹ ਆਪ ਹੈ । ਚਾਰਾਂ ਜੁਗਾਂ ਵਿਚ ਭੀ ਉਹ ਆਪ ਹੀ ਹੈ । ਉਸਨੇ ਆਪਣਾ ਹੁਕਮ ਰੂਪ, (ਸ਼ਬਦ ਰੂਪ) ਧਾਰਨ ਕੀਤਾ ਹੈ, :

ਨਾਨਕ ਜੁਗ ਜੁਗ ਨਾਮ ਵਡਿਆਈ ਹੋਇ ।।

(ਪੰਨਾ ੬੮੦)

ਹੁਣ ਜਿਹੋ ਜਿਹਾ ਕੋਈ ਕੁਝ ਮੰਗਦਾ ਹੈ, ਭਾਵ ਜਿਹੋ ਜਿਹਾ ਕੋਈ ਗਿਆਨ ਮੰਗਦਾ ਹੈ, ਉਹੋ ਜਿਹਾ ਉਹ ਦੇ ਦੇਂਦਾ ਹੈ ।

''ਖਾਲਸਾ ਖਾਸ ਕਹਾਵੈ ਸੋਈ।।''
ਜਾਂ
''ਖਾਲਸਾ ਮੇਰਾ ਰੂਪ ਹੈ ਖਾਸ।।''

ਦਾ ਅਰਥ ਹੈ ਕਿ ਮੇਰਾ ਖਾਸ ਰੂਪ ਹੈ, ਖਾਲਸਾ । ਫੌਜ ਤਾਂ ਤੀਜਾ ਰੂਪ ਹੈ । '' ਬੀਜਉ ਸੂਝੈ ਕੋ ਨਾਹੀਂ।।'' ਜਿਵੇਂ ਬੀਜ ਨੂੰ ਕੋਈ ਸੋਝੀ ਨਹੀਂ ਹੁੰਦੀ, ਕਿਉਂਕਿ ਬੀਜ ਸੁਪਨ ਅਵਸਥਾ ਵਿਚ ਹੁੰਦਾ ਹੈ, ਇਸ ਲਈ ਇਸਨੂੰ ਕੋਈ ਵੀ ਗਿਆਨ ਨਹੀਂ ਸੁਝਦਾ । ਸੋ ਖਾਲਸਾ ਪ੍ਰਮੇਸ਼ਰ ਦਾ ਨਾਮ ਹੈ । ਬਾਹਰਲਾ ਸਰੀਰ ਤਾਂ ਆਮ ਰੂਪ ਹੁੰਦਾ ਹੈ । ਖਾਲਸਾ ਤਾਂ ਅੰਦਰਲਾ ਰੂਪ ਹੈ । ਤਾਂ ਹੀ ਇਹ ਖਾਸ ਰੂਪ ਕਹਾਉਂਦਾ ਹੈ । ਜਦੋਂ ਅਸੀਂ 'ਰਾਜ ਕਰੇਗਾ ਖਾਲਸਾ ਕਹਿੰਦੇ ਹਾਂ ਤਾਂ ਇਸਦਾ ਅਰਥ ਹੈ ਕਿ ਖਾਲਸਾ ਹਮੇਸ਼ਾ ਰਾਜ ਕਰੇਗਾ । ਕੋਈ ਉਸਦੇ ਰਾਜ ਨੂੰ ਹਟਾ ਨਹੀਂ ਸਕਦਾ, ਜਦਕਿ ਦੁਨਿਆਵੀ ਰਾਜਿਆਂ ਦਾ ਰਾਜ ਤਾਂ ਆਉਣ ਜਾਣ ਵਾਲਾ ਹੁੰਦਾ ਹੈ । ਖਾਲਸਾਈ ਫੌਜ ਨੇ ਸਚ ਤੇ ਪਹਿਰਾ ਦੇਣਾ ਹੈ। ਸਚ ਦੀ ਰਾਖੀ ਕਰਨੀ ਹੈ, ਸਚ ਹੀ ਸਾਡਾ ਧੜਾ ਹੈ ਅਤੇ ਸਚ ਹੀ ਖਾਲਸਾ ਹੈ ਜਾਂ ਸਚ ਦਾ ਹੀ ਦੂਜਾ ਨਾਮ ਖਾਲਸਾ ਹੈ ।

ਗੁਰਬਾਣੀ ਵਿਚ 'ਖ਼ਾਲਸਾ' ਲਫ਼ਜ ਸਭ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵਰਤਿਆ ਹੈ :

''ਕਹੁ ਕਬੀਰ ਜਨ ਭਏ ਖਾਲਸੇ
ਪ੍ਰੇਮ ਭਗਤਿ ਜਿਹਿ ਜਾਨੀ।।''

(ਪੰਨਾ ੬੫੫)

ਫਿਰ ਦਸਮ ਪਾਤਸ਼ਾਹ ਨੇ ਇਸ ਖਾਲਸੇ ਦੀ ਬਹੁਤ ਲੰਮੀ ਵਿਆਖਿਆ ਕਰਦੇ ਹੋਏ ਫ਼ਰਮਾਇਆ ਹੈ :

ਖਾਲਸਾ ਮੇਰੋ ਰੂਪ ਹੈ ਖ਼ਾਸ ।।
ਖ਼ਾਲਸੇ ਮਹਿ ਹਉਂ ਕਰਉਂ ਨਿਵਾਸ ।।
ਖ਼ਾਲਸਾ ਮੇਰੋ ਮੁਖ ਹੈ ਅੰਗਾ ।।
ਖ਼ਾਲਸੇ ਕੇ ਹਉਂ ਸਦ ਸਦ ਸੰਗਾ ।।
ਖ਼ਾਲਸਾ ਮੇਰੋ ਇਸ਼ਟ ਸੁਹਿਰਦ ।।
ਖ਼ਾਲਸਾ ਮੇਰੋ ਕਹੀਅਤ ਬਿਰਦ ।।
ਖ਼ਾਲਸਾ ਮੇਰੋ ਪ੍ਰਥ ਅਰ ਪ੍ਰਾਦ ।।
ਖ਼ਾਲਸਾ ਮੇਰੋ ਮੁਖ ਅਹਿਲਾਦ ।।
ਖ਼ਾਲਸਾ ਮੇਰੋ ਮਿਤ੍ਰ ਸਖ਼ਾਈ ।।
ਖ਼ਾਲਸਾ ਮਾਤ ਪਿਤਾ ਸੁਖ਼ਦਾਈ ।।
ਖ਼ਾਲਸਾ ਮੇਰੀ ਸ਼ੋਭਾ ਸੀਲ ।।
ਖ਼ਾਲਸਾ ਬੰਧੁ ਸਖ਼ਾ ਸਦ ਡੀਲ ।।
ਖ਼ਾਲਸਾ ਮੇਰੀ ਜਾਤ ਅਰ ਪਤ ।। (ਸ਼ੋਭਾ)
ਖ਼ਾਲਸਾ ਤੋ ਮਾ ਕੀ ਉਤਪਤ ।। (ਮੇਰੀ)
ਖ਼ਾਲਸਾ ਮੇਰੋ ਭਵਨ ਭੰਡਾਰ ।।
ਖ਼ਾਲਸੇ ਕਰ ਮੇਰੋ ਸਤਿਕਾਰ ।।
ਖ਼ਾਲਸਾ ਮੇਰੋ ਸ੍ਵਜਨ ਪ੍ਰਵਾਰ ।।
ਖ਼ਾਲਸਾ ਮੇਰੋ ਕਰਤ ਉਧਾਰ ।।
ਖ਼ਾਲਸਾ ਮੇਰੋ ਪਿੰਡ ਪਰਾਨ ।।
ਖ਼ਾਲਸਾ ਮੇਰੀ ਜਾਨ ਕੀ ਜਾਨ ।।
ਮਾਨ ਮਹਤ ਮੇਰੀ ਖ਼ਾਲਸਾ ਸਹੀ ।।
ਖ਼ਾਲਸਾ ਮੇਰੋ ਸਵਾਰਥ ਸਹੀ ।।
ਖ਼ਾਲਸਾ ਮੇਰੋ ਕਰੇ ਨਿਰਬਾਹ ।।
ਖ਼ਾਲਸਾ ਮੇਰੋ ਦੇਹ ਅਰ ਸਾਹ ।।
ਖ਼ਾਲਸਾ ਮੇਰੋ ਧਰਮ ਅਰ ਕਰਮ ।।
ਖ਼ਾਲਸਾ ਮੇਰੋ ਭੇਦ ਨਿਜ ਮਰਮ ।।

ਖ਼ਾਲਸਾ ਮੇਰੋ ਸਤਿਗੁਰ ਪੂਰਾ ।।
ਖ਼ਾਲਸਾ ਮੇਰੋ ਸਜਨ ਸੂਰਾ ।।
ਖ਼ਾਲਸਾ ਮੇਰੋ ਬੁਧ ਅਰ ਗਿਆਨ ।।
ਖਾਲਸੇ ਕਾ ਹਉ ਧਰੋਂ ਧਿਆਨ ।।
ਉਪਮਾ ਖ਼ਾਲਸੇ ਜਾਤ ਨ ਕਹੀ ।।
ਜਿਹਬਾ ਏਕ ਪਾਰ ਨਹਿ ਲਹੀ ।।
(ਸਰਬ ਲੋਹ ਗ੍ਰੰਥ)

ਇਹਨਾਂ ਪੰਗਤੀਆਂ ਨੂੰ ਜੇ ਗਹੁ ਨਾਲ ਵਿਚਾਰੀਏ ਤਾਂ ਸਪਸ਼ਟ ਜ਼ਾਹਰ ਹੈ ਕਿ ਦਸਮ ਪਾਤਸ਼ਾਹ ਜੀ ਨੇ ਇਹ ਸ਼ਬਦ ਖ਼ਾਲਸਾ; ਪ੍ਰਮੇਸ਼ਰ ਦੇ ਪਰਥਾਇ ਹੀ ਵਰਤਿਆ ਹੈ । ਅੱਗੇ ਇਨਾਂ ਉਪਰੋਕਤ ਲਾਈਨਾਂ ਦੇ ਅਰਥ ਵੀਚਾਰਦੇ ਹਾਂ । ਗੁਰੂ ਜੀ ਕਹਿ ਰਹੇ ਹਨ ਕਿ ਖਾਲਸਾ ਮੇਰਾ ਖ਼ਾਸ ਰੂਪ ਹੈ । ਜੋ ਕਿ ਨਿਰਾਕਾਰੀ ਰੂਪ ਹੈ । ਪੰਜ ਭੂਤਕ ਸਰੀਰ ਨੂੰ ਉਹ ਆਮ ਰੂਪ ਮੰਨਦੇ ਹਨ ਕਿਉਂਕਿ ਇਹ ਬਦਲਣ ਹਾਰਾ ਹੈ, ਇਸ ਕਰਕੇ ਇਹ ਖ਼ਾਸ ਰੂਪ ਨਹੀਂ ਹੋ ਸਕਦਾ । ਗੁਰੂ ਜੀ ਕਹਿੰਦੇ ਹਨ ਕਿ ਮੈਂ ਹੁਣ ਮਾਇਆ ਨੂੰ ਛੱਡਕੇ ਨਿਰਾਕਾਰ ਪਰਮੇਸ਼ਰ ਵਿਚ ਹੀ ਨਿਵਾਸ ਰੱਖਦਾ ਹਾਂ । ਹੁਣ ਮੇਰਾ ਸ਼ਰੀਰਕ ਮੁਖ, ਅੰਗ ਨਹੀਂ ਰਿਹਾ । ਨਿਰਾਕਾਰੀ ਹੀ ਮੇਰਾ ਮੁਖ ਹੈ, ਨਿਰਾਕਾਰ ਹੀ ਸ਼ਰੀਰ, ਨਿਰਾਕਾਰ ਹੀ ਮੇਰਾ ਅੰਗ ਹੈ । ਮੈਂ ਹੁਣ ਸਦਾ ਸਦਾ ਲਈ ਨਿਰਾਕਾਰ ਦੇ ਨਾਲ ਜੁੜਿਆ ਰਹਿੰਦਾ ਹਾਂ । ਮੇਰਾ ਇਸ਼ਟ ਨਿਰਾਕਾਰ ਤੇ ਸੁਹਿਰਦ ਭਾਵ ਸ਼ੁਧ ਹਿਰਦੇ ਵਾਲਾ ਹੈ । ਮੇਰਾ ਬਿਰਦ ਭਾਵ ਮਦਦਗਾਰ ਵੀ ਪ੍ਰਮੇਸ਼ਰ ਨਿਰਾਕਾਰ ਹੀ ਹੈ । ਪਰਮੇਸ਼ਰ ਹੀ ਮੇਰਾ ਮਿਤਰ ਤੇ ਸਖਾਈ ਹੈ ।

ਇਹ ਮੇਰੀ ਮਾਤਾ ਪਿਤਾ ਤੇ ਸੁਖ ਦੇਣ ਵਾਲਾ ਭੀ ਹੈ ਅਤੇ ਮੇਰੀ ਪੈਦਾਇਸ਼ ਵੀ ਇਸੇ ਖਾਲਸੇ ਤੋਂ ਹੈ ਅਤੇ ਮੇਰਾ ਤਾਂ ਜਨਮ ਭੀ ਇਸੇ ਖ਼ਾਲਸੇ ਤੋਂ ਹੋਇਆ ਹੈ । ਖਾਲਸਾ ਮੇਰੇ ਅੰਦਰ ਸਚ ਰੂਪ ਚ ਪਰਗਟ ਹੋਇਆ ਹੈ, ਤਾਂ ਹੀ ਮੇਰਾ ਸਤਿਕਾਰ

ਹੈ । ਮੇਰਾ ਪਿੰਡ (ਬਾਹਰਲਾ ਸ਼ਰੀਰ) ਤੇ ਪ੍ਰਾਣ ਸਤ ਸਰੂਪ ਹਨ ਭਾਵ ਹੁਣ ਮੇਰਾ ਇਸ ਨਾਸਵੰਤ ਸਰੀਰ ਨਾਲ ਕੋਈ ਸਬੰਧ ਨਹੀਂ ਰਿਹਾ । ਇਹ ਸਭ ਸਤ ਸਰੂਪ ਹੋਣ ਕਰਕੇ ਬੁਧ ਬਦਲ ਗਈ ਹੈ ਤੇ ਸਿਧੀ ਪ੍ਰਾਪਤ ਹੋ ਗਈ ਹੈ । ਮੇਰਾ ਧਿਆਨ ਸਿਰਫ ਸਚ ਨਾਲ ਹੈ । ਮੈਂ ਹੁਣ ਸਚ ਨਾਲ ਜੁੜ ਗਿਆ ਹਾਂ । ਸਾਚ ਸ਼ਬਦ, ਪੂਰਾ ਸਤਿਗੁਰੂ ਜੋ ਮੇਰੇ ਅੰਦਰ ਪਰਗਟਿਆ ਹੈ, ਉਹੀ ਖਾਲਸਾ ਹੈ । ਜੋ ਮੇਰੇ ਹਿਰਦੇ ਵਿਚ ਹੈ ਉਸੇ ਨੂੰ ਮੈਂ ਪੂਰਾ ਸਤਿਗੁਰੂ ਮੰਨਦਾ ਹਾਂ ।

ਉਹ ਖਾਲਸਾ ਸਤਿਗੁਰ ਸਜਣ ਸੂਰਾ ਹੈ, ਕਿਉਂਕਿ ਉਸਨੇ ਮੇਰਾ ਮਨ ਜਿੱਤ ਲਿਆ ਹੈ । ਖ਼ਾਲਸੇ ਦੀ ਉਪਮਾ ਤਾਂ ਪ੍ਰਮੇਸ਼ਰ ਦੀ ਉਪਮਾ ਹੈ, ਇਸ ਸਾਚ ਸ਼ਬਦ ਦੀ ਉਪਮਾ ਮੈਥੋਂ ਬਿਆਨ ਨਹੀਂ ਕੀਤੀ ਜਾ ਸਕਦੀ, ਕਿਉਂਕਿ ਮੇਰੀ ਤਾਂ ਇਕ ਹੀ ਜੀਭ ਹੈ । ਸੋ ਮੈਂ ਇਸਦਾ ਪਾਰ ਨਹੀਂ ਪਾ ਸਕਦਾ, ਇਸਦੀ ਉਪਮਾ ਮੈਂ ਦੱਸ ਨਹੀਂ ਸਕਦਾ ।

ਭਾਵ ਮਾਇਆ ਤੋਂ ਮੁਕਤ ਹੋਇਆ ਮਨ, ਸਾਚ ਸ਼ਬਦ ਵਿਚ ਲੀਨ ਹੋਇਆ ਮਨ ਹੀ ਖ਼ਾਲਸਾ ਹੈ । ਉਸਦਾ ਆਪਣਾ ਆਪਾ ਖਤਮ ਹੋ ਚੁਕਿਆ ਹੈ । ਉਹ ਪਰਮੇਸ਼ਰ ਦਾ ਹੀ ਰੂਪ ਹੋ ਨਿਬੜਿਆ ਹੈ । ਜੰਮਣ ਮਰਨ ਤੋਂ ਪਰ੍ਹੇ, ਤੁਰੀਆ ਪਦ ਦੀ ਅਵਸਥਾ, ਜੀਵਨ ਮੁਕਤ ਦੀ ਅਵਸਥਾ ਪ੍ਰਾਪਤ ਕਰ ਚੁੱਕਾ ਹੋਇਆ ਹੈ ।

ਹੋਰ ਅੱਗੇ ਇਸ ਖਾਲਸੇ ਦੀ ਅਵਸਥਾ ਬਿਆਨ ਕਰਦੇ ਹੋਏ ਦਸਮੇਸ਼ ਪਿਤਾ ਜੀ ਫੁਰਮਾਉਂਦੇ ਹਨ :

''ਜਗਤ ਜੋਤਿ ਜਪੈ ਨਿਸਬਾਸੁਰ,
ਏਕ ਬਿਨਾ ਮਨ ਨੈਕ ਨ ਆਨੈ ।।
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ, ਗੋਰ, ਮੜੀ, ਮਟ, ਭੂਲ ਨ ਮਾਨੈ ।।

ਤੀਰਥ, ਦਾਨ, ਦਇਆ, ਤਪ, ਸੰਜਮ,
ਏਕ ਬਿਨਾ ਨਹ ਏਕ ਪਛਾਨੈ ।।
ਪੂਰਨ ਜੋਤ ਜਗੈ ਘਟ ਮੈ,
ਤਬ ਖਾਲਸ ਤਾਹਿ ਨਖਾਲਸ ਜਾਨੈ ।।
(ਤੇਤੀ ਸਵਈਏ)

ਇਥੇ "ਜਾਗਤ ਜੋਤ ਜਪੈ" ਕਹਿਣ ਤੋਂ ਗੁਰੂ ਜੀ ਦਾ ਭਾਵ ਇਹ ਸੀ ਕਿ ਖ਼ਾਲਸਾ ਉਸ ਜੋਤ ਦਾ ਪੁਜਾਰੀ ਹੈ, ਜਿਸ ਜੋਤ ਦੇ ਚਾਨਣੇ ਤੋਂ ਸਾਰੇ ਜੀਵਾ ਦੇ ਹਿਰਦਿਆਂ ਵਿਚ ਰੌਸ਼ਨੀ ਹੁੰਦੀ ਹੈ । ਗੁਰਬਾਣੀ ਵਿਚ ਫ਼ੁਰਮਾਨ ਹੈ :

"ਤਿਸੁ ਦੈ ਚਾਨਣੁ, ਸਭ ਮਹਿ ਚਾਨਣੁ ਹੋਇ।।"
(ਪੰਨਾ ੬੬੩)

ਜਦ ਕਿ ਦੂਜੀਆਂ ਮੱਤਾਂ ਵਾਲੇ ਕਿਸੇ ਸੰਸਾਰੀ ਜੋਤ ਦੇ ਦਰਸ਼ਨ ਦੀ ਗਲ ਕਰਦੇ ਹਨ; ਜਿਹੜੀ ਕਿ ਮਨੁਖ ਦੀ ਆਪ ਹੀ ਬਣਾ ਕੇ ਜਲਾਈ ਹੁੰਦੀ ਹੈ ਤੇ ਇਸਦਾ ਦਰਸ਼ਨ ਵੀ ਅੱਖਾਂ ਨਾਲ ਕੀਤਾ ਜਾ ਸਕਦਾ ਹੈ । ਸੋ ਇਹ ਜੋਤ ਤਾਂ ਮਾਇਆ (ਅੱਗ) ਰੂਪ ਹੀ ਹੁੰਦੀ ਹੈ ।ਜਦਕਿ ਖ਼ਾਲਸਾ ਤਾਂ ਆਪਣੇ ਅੰਦਰ ਪ੍ਰਮੇਸ਼ਰ ਦੀ ਪੂਰਨ ਜੋਤ ਪਰਗਟ ਕਰਨ ਲਈ ਹੀ ਗੁਰਬਾਣੀ ਦੇ ਲੜ ਲਗਦਾ ਹੈ । ਅਤੇ ਆਪਣੇ ਹਿਰਦੇ ਅੰਦਰ ਪੂਰਨ ਜੋਤ ਪਰਗਟ ਕਰਕੇ ਨਿਖ਼ਾਲਸ ਭਾਵ ਮਾਇਆ ਤੋਂ ਪਰੇ ਆਪਣੇ ਨਿਜ ਸਰੂਪ ਵਿਚ ਆਪਣੇ ਮੂਲ ਨਾਲ ਸਦਾ ਲਈ ਜੁੜ ਜਾਂਦਾ ਹੈ ।

ਖ਼ਾਲਸਾ ਅਕਾਲ ਪੁਰਖ ਦੀ ਫ਼ੌਜ ਹੈ ਅਤੇ ਅਕਾਲ ਪੁਰਖ ਸਚ ਹੈ । ਸੰਸਾਰ ਵਿਚ ਭਾਵੇਂ ਕੋਈ ਵੀ ਆਦਮੀ ਸਚ ਨੂੰ ਮਾੜਾ ਨਹੀਂ ਕਹਿੰਦਾ, ਪਰ ਫਿਰ ਭੀ ਇਹ ਗਲ ਸਭ ਆਖਦੇ ਹਨ ਕਿ ਸਚ ਸ਼ਬਦ ਬਹੁਤ ਕੌੜਾ ਹੁੰਦਾ ਹੈ । ਗੁਰਬਾਣੀ ਵਿਚ ਵੀ ਅੰਕਿਤ ਹੈ :

''ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥
ਸਾਕਤ ਕੀ ਬਿਧਿ ਨੈਨਹੁ ਡੀਠੀ ॥

ਪੰਨਾ 892

ਭਾਵ ਸਾਕਤ ਦਾ ਸੁਭਾਅ ਸਚ ਨੂੰ ਨਹੀਂ ਕਬੂਲਦਾ। ਮਨਮੁਖਾਂ ਨੂੰ ਸਚ ਅਤਿ ਕੌੜਾ ਲਗਦਾ ਹੈ। ਉਪਰੋਂ ਭਾਵੇਂ ਉਹ ਸਚ ਨੂੰ ਚੰਗਾ ਭੀ ਮੰਨਦਾ ਹੋਵੇ ਤੇ ਸਚ ਨਾਲ ਪ੍ਰੇਮ ਵੀ ਕਰਦਾ ਹੋਵੇ। ਸੱਚ ਵਿਚ ਝੂਠ ਨੂੰ ਕੱਟ ਦੇਣ ਦਾ ਸੁਭਾਅ ਹੈ, ਗੁਣ ਹੈ, ਸਚ, ਝੂਠ ਵਿਰੋਧੀ ਹੁੰਦਾ ਹੈ। ਮਨ, ਅਸਲ ਵਿਚ ਝੂਠ ਤੋਂ ਗ੍ਰਸਤ ਹੈ। ਜਿੰਨੀ ਦੇਰ ਤਕ ਮਨ ਝੂਠ ਤੋਂ ਗ੍ਰਸਤ ਰਹਿੰਦਾ ਹੈ, ਉਤਨੀ ਦੇਰ ਤਕ ਹੀ ਇਹ ਸਾਕਤ ਅਖਵਾਉਂਦਾ ਹੈ।

ਗੁਰਬਾਣੀ ਸੱਚੀ ਬਾਣੀ ਹੋਣ ਕਰਕੇ, ਮਨ ਨੂੰ ਝੂਠ ਛਡਣ ਲਈ ਜੋਰ ਪਾਉਂਦੀ ਹੈ। ਜੇ ਪਰਮੇਸ਼ਰ ਦੀ ਕਿਰਪਾ ਹੋਵੇ, ਤਾਂ ਮਨ ਝੂਠ ਛਡਣਾ ਮੰਨ ਲੈਂਦਾ ਹੈ। ਅਤੇ ਗੁਰਬਾਣੀ ਤੋਂ ਸੋਝੀ ਪ੍ਰਾਪਤ ਕਰਕੇ ਆਪਣਾ ਆਪਾ ਸੁਆਰ ਲੈਂਦਾ ਹੈ। ਝੂਠਾ ਧਨ, ਝੂਠਾ ਗਿਆਨ ਤਿਆਗ ਕੇ ਸੱਚਾ ਗਿਆਨ, ਨਾਮ ਧਨ ਪ੍ਰਾਪਤ ਕਰਕੇ ਖਾਲਸੇ ਦਾ ਰੂਪ ਹੋ ਜਾਂਦਾ ਹੈ। ਖ਼ਾਲਸੇ ਨੂੰ ਆਪਣਾ ਖਾਸ ਰੂਪ ਬਣਾ ਕੇ ਇਹ ਆਖਣ ਯੋਗ ਹੋ ਨਿਬੜਦਾ ਹੈ।

''ਖ਼ਾਲਸਾ ਮੇਰੋ ਰੂਪ ਹੈ ਖਾਸ ॥
ਖਾਲਸੇ ਮਹਿ ਹਉਂ ਕਰਉਂ ਨਿਵਾਸ ॥

ਪਰੰਤੂ ਇਸ ਤੋਂ ਬਾਅਦ ਜੋ ਸਮੱਸਿਆ ਖੜ੍ਹੀ ਹੋ ਜਾਂਦੀ ਹੈ, ਉਹ ਹੈ ਸਾਕਤਾਂ ਨਾਲ ਸਚ ਦਾ ਟਕਰਾਉ। ਸਾਕਤਾਂ ਨਾਲ ਇਸ ਗੁਰੂ ਖਾਲਸੇ (ਅਕਾਲ ਪੁਰਖ ਦੀ ਫੌਜ) ਦਾ ਟਕਰਾਉ ਗੁਰਮਤਿ ਰੂਪੀ ਗਿਆਨ-ਖੜ੍ਹਗ ਕਾਰਣ ਹੁੰਦਾ ਹੈ, ਕਿਉਂਕਿ :

ਜਦੋਂ ਇਹ ਆਖਦਾ ਹੈ :

''ਕਬੀਰ ਮਾਇ ਮੂੰਡਉ ਤਿਹ ਗੁਰੂ ਕੀ
ਜਾ ਤੇ ਭਰਮੁ ਨ ਜਾਇ ।।'' (ਪੰਨਾ ੧੩੬੯)

ਤਾਂ ਉਹਨਾਂ ਅਖੌਤੀ ਸਾਕਤਾਂ ਤੇ ਗੁਰੂਆਂ ਨੂੰ ਕਿਵੇਂ ਚੰਗਾ ਲਗ ਸਕਦਾ ਹੈ ।

ਜਦੋਂ ਖ਼ਾਲਸਾ ਇਹ ਆਖਦਾ ਹੈ ਕਿ :

''ਕਾਹੇ ਕਉ ਪਾਹਨ ਪੂਜਤ ਹੈ ਪਸੁ,
ਪਾਹਨ ਮੈ ਪਰਮੇਸ਼ਰ ਨਾਹਿ।।''
(ਪਾਤਸ਼ਾਹੀ ੧੦ਵੀਂ)

ਤਾਂ ਉਹਨਾਂ ਕਰੋੜਾਂ ਪੱਥਰ ਪੂਜਣ ਵਾਲਿਆਂ ਦੀ ਅੱਖ ਵਿਚ ਇਹ ਖ਼ਾਲਸਾ ਰੜਕਣ ਲਗ ਜਾਂਦਾ ਹੈ । ਤਦ ਸਾਕਤ ਸਾਰੇ ਇਕਮੁੱਠ ਹੋ ਕੇ ਸਚ ਦਾ ਮੂੰਹ ਬੰਦ ਕਰਨ ਲਈ, ਮਰਨ ਮਾਰਨ ਤਕ ਤਿਆਰ ਹੋ ਜਾਂਦੇ ਹਨ । ਫਿਰ ਵਾਰੀ ਆਉਂਦੀ ਹੈ ਸੁਲ੍ਹਾ ਸਫਾਈ ਦੀ । ਖ਼ਾਲਸਾ ਆਪਣਾ ਪੱਖ ਪੇਸ਼ ਕਰਦਾ ਹੋਇਆ ਇਹ ਦਲੀਲ ਦਿੰਦਾ ਹੈ ਕਿ ਕਿਸੇ ਭੁਲੇ ਭਟਕੇ ਮਨੁੱਖ ਨੂੰ ਸਿਧੇ ਰਾਹ ਪਾਉਣਾ, ਕਿਸੇ ਭੀ ਮੁਲਕ ਦੇ ਕਾਨੂੰਨ ਮੁਤਾਬਕ ਜਾਂ ਕਿਸੇ ਭੀ ਧਰਮ ਦੇ ਸਿਧਾਂਤ ਅਨੁਸਾਰ ਕੋਈ ਅਪਰਾਧ ਨਹੀਂ ਹੈ । ਪਰ ਦੂਜੀ ਸਾਕਤਾਂ ਦੀ ਧਿਰ, ਜੋ ਕਿ ਸਚ ਤੋਂ ਹਾਰ ਖਾਈ ਹੋਈ ਹੁੰਦੀ ਹੈ । ਸਿਰਫ਼ ਇਕੋ ਗਲ ਤੇ ਅੜ ਜਾਂਦੀ ਹੈ ਕਿ ਕੇਵਲ ਸਚ ਆਪਣਾ ਮੂੰਹ ਬੰਦ ਰੱਖੇ । ਨਹੀਂ ਤਾਂ ਇਸਦੇ ਸਿਟੇ ਗੰਭੀਰ ਹੋ ਸਕਦੇ ਹਨ ।

ਮੌਤ ਨੂੰ ਜਿਤ ਚੁਕਿਆ ਖਾਲਸਾ ਇਹਨਾਂ ਮੌਤ ਦੀਆਂ ਧਮਕੀਆਂ ਤੋਂ ਕਦੋਂ ਡਰ ਸਕਦਾ ਹੈ । ਫਿਰ ਉਹ ਵਕਤ ਭੀ ਆ ਜਾਂਦਾ ਹੈ, ਜਦੋਂ ਖਾਲਸੇ ਨੂੰ ਆਪਣੀ ਨਿਰਭੈਤਾ ਦਾ ਸਬੂਤ ਦੇਣਾ ਹੁੰਦਾ ਹੈ, ਅਤੇ ਇਸੇ ਸਿੱਖ ਜਗਤ ਵਿਚ ਕਿਸਮ ਦੇ

ਸ਼ਹੀਦੀਆਂ ਦੀ ਲੰਮੀ ਲਿਸਟ ਸ਼ੁਰੂ ਹੋ ਜਾਂਦੀ ਹੈ, ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ । ਜਿਸਤੋਂ ਬਾਅਦ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਇਸੇ ਗੁਰਮਤਿ ਰੂਪੀ ਗਿਆਨ ਖੜ੍ਹਗ ਦੇ ਨਾਲ ਨਾਲ ਦੂਸਰੀ ਤਲਵਾਰ ਜੋ ਕਿ ਉਂਝ ਤਾਂ ਸਾਕਤਾ ਦੀ ਤਲਵਾਰ ਹੀ ਹੁੰਦੀ ਹੈ, ਪਹਿਨਣ ਦੀ ਲੋੜ ਪਈ ਅਤੇ ਉਹਨਾਂ ਨੇ ਪਹਿਨੀ ਭੀ ।

ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਦੋ ਤਲਵਾਰਾਂ ਪਹਿਨੀਆਂ ਤਾਂ ਇਸਦਾ ਅਰਥ ਸਾਫ਼ ਹੈ ਕਿ ਪਹਿਲੀ ਗੁਰਮਤਿ ਰੂਪੀ ਗਿਆਨ ਖੜ੍ਹਗ ਦੇ ਬਚਾਅ ਲਈ ਹੀ ਦੂਸਰੀ ਲੋਹੇ ਦੀ ਤਲਵਾਰ, ਇਕ ਹੀ ਪਹਿਨੀ ਗਈ ਸੀ । ਲੋੜ ਭੀ ਇਕੋ ਤਲਵਾਰ ਦੀ ਹੀ ਸੀ । ਦੂਸਰੀ ਗਿਆਨ ਖੜ੍ਹਗ, ਪੀਰੀ ਦੀ ਤਲਵਾਰ ਤਾਂ ਉਹੀ ਤਲਵਾਰ ਸੀ, ਜਿਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਗਟ ਕੀਤਾ ਅਤੇ ਪਰਗਟ ਕਰਕੇ ਅੱਗੇ ਗੁਰੂ ਅੰਗਦ ਦੇਵ ਜੀ ਨੂੰ ਬਖਸ਼ੀ । ਜਿਸਦੀ ਗਵਾਹੀ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚੋਂ ਇੰਝ ਮਿਲਦੀ ਹੈ :

" ਮਤਿ ਗੁਰ ਆਤਮ ਦੇਵ ਦੀ,
ਖੜਗਿ ਜੋਰਿ ਪਰਾਕੁਇ ਜੀਅ ਦੈ।।"
(ਪੰਨਾ ੯੬੬)

ਜਿਸਤੋਂ ਭਾਵ ਇਹ ਹੈ ਕਿ ਆਤਮ ਗਿਆਨ ਰੂਪੀ ਇਹ ਤਲਵਾਰ, ਗਿਆਨ-ਖੜ੍ਹਗ, ਮਨ ਦੇ ਪਹਿਨਣ ਵਾਲੀ ਹੈ । ਜੋ ਜੀਅ ਇਸਨੂੰ ਪਹਿਨ ਲਵੇ, ਉਸਨੂੰ ਸਦ ਜੀਵਨ ਪ੍ਰਾਪਤ ਹੋ ਜਾਂਦਾ ਹੈ ।

ਇਹ ਨਿਰਾਕਾਰੀ ਤਲਵਾਰ, ਨਿਰਾਕਾਰੀ ਜੀਵ ਦੇ ਪਹਿਨਣ ਵਾਲੀ ਪੀਰੀ ਦੀ ਤਲਵਾਰ ਹੈ । ਗੁਰੂ ਨਾਨਕ ਦੇਵ ਜੀ ਨੇ

ਸਚ ਦਾ ਰਾਜ ਚਲਾ ਕੇ ਇਹ ਗਿਆਨ ਖੜ੍ਹਗ ਗੁਰੂ ਅੰਗਦ ਦੇਵ ਜੀ ਨੂੰ ਬਖ਼ਸ਼ੀ, ਜੋ ਕਿ ਅੱਗੇ ਤੀਜੇ ਚੌਥੇ ਤੇ ਪੰਜਵੇਂ ਪਾਤਸ਼ਾਹ ਤੋਂ ਉਪਰੰਤ ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਜੀ ਪਾਸ ਭੀ ਮੌਜੂਦ ਸੀ ।

ਦਸਮ ਪਾਤਸ਼ਾਹ ਨੇ 'ਚੰਡੀ ਦੀ ਵਾਰ' ਦੀ ਪਹਿਲੀ ਪਉੜੀ ਵਿਚ ਇਸੇ ਗਿਆਨ ਖੜ੍ਹਗ ਦੀ ਗੱਲ ਕੀਤੀ ਹੈ, ਜਦੋਂ ਉਹ ਕਹਿ ਰਹੇ ਹਨ :

''ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।।''

ਇਥੇ ਮੂਲ ਪਾਠ ਲਈ (ੀ) ਬਿੰਦੀ ਰਹਿਤ ਹੈ, ੀਂ ਬਿੰਦੀ ਸਹਿਤ ਲਈਂ ਪਾਠ ਨਹੀਂ, ਜਿਵੇਂ ਕਿ ਅਸੀਂ ਆਮ ਉਚਾਰਨ ਕਰਦੇ ਹਾਂ । ਇਸਦਾ ਅਰਥ ਇਹ ਹੈ ਕਿ, ਮੈਂ ਪਹਿਲਾਂ ਉਸ ਤਗੌਤੀ ਗਿਆਨ-ਖੜ੍ਹਗ ਨੂੰ ਸਿਮਰਦਾ ਹਾਂ, ਜਿਹੜੀ ਕਿ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਧਿਆਨ ਵਿਚ ਆਈ ਭਾਵ ਪਕੜ ਵਿਚ ਆਈ । ਧਿਆਈ ਦਾ ਅਰਥ ਹੈ ਸਮਝੀ । ਇਥੇ 10ਵੇਂ ਗੁਰੂ ਜੀ ਕਹਿ ਰਹੇ ਹਨ, ਮੈਂ ਵੀ ਇਹੋ ਹੀ ਧਿਆਈ । ਇਹੋ ਹੀ ਸਮਝੀ ਹੈ । ਗੁਰੂ ਨਾਨਕ ਦੇਵ ਜੀ ਨੇ ਸੱਭ ਤੋਂ ਪਹਿਲਾਂ ਇਸ ਮਤ ਨੂੰ ਬੁਝਿਆ ਭਾਵ ਸਮਝਿਆ । ਫਿਰ ਇਹ ਅੱਗੇ ਸਾਰੇ ਗੁਰੂ ਸਾਹਿਬਾਨ ਕੋਲ ਚਲਦੀ ਰਹੀ, ਤੇ ਹੁਣ ਖਾਲਸੇ ਕੋਲ ਭੀ ਮੌਜੂਦ ਹੈ । ਇਸ ਤਰੀਕੇ ਨਾਲ ਛੇਵੇਂ ਪਾਤਸ਼ਾਹ ਤੋਂ ਬਾਅਦ ਇਹ ਦੋਵੇਂ ਤਲਵਾਰਾਂ ਖਾਲਸੇ ਦੇ ਅੰਗ ਸੰਗ ਰਹੀਆਂ ਹਨ ।

ਪਰ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜਦੋਂ ਇਕ ਬਹੁਤ ਗਹਿਰੀ ਸਾਜਿਸ਼ ਤਹਿਤ, ਯੋਜਨਾ ਬਧ ਢੰਗ ਨਾਲ ਇਸ ਗਿਆਨ ਖੜ੍ਹਗ ਨੂੰ ਅਲੋਪ ਕਰਕੇ, ਦੂਜੀ ਲੋਹੇ

ਦੀ ਤਲਵਾਰ ਹੀ (ਪੀਰੀ ਦੀ ਤਲਵਾਰ ਤੇ ਤੌਰ ਤੇ ) ਪ੍ਰਚਾਰ ਦਿਤੀ ਗਈ । ਤਦ ਤੋਂ ਖਾਲਸੇ ਕੋਲ ਇਹ ਗਿਆਨ ਖੜ੍ਹਗ ਅਲੋਪ ਹੋ ਗਈ । ਪਰ ਕੀ ਸਚ ਨੂੰ ਕੋਈ ਅਲੋਪ ਕਰ ਸਕਦਾ ਹੈ । ਸਚ ਨੂੰ ਅਲੋਪ ਕਰ ਦੇਣਾਂ ਸਾਕਤਾਂ ਦੀ ਸੋਚ ਤਾਂ ਹੋ ਸਕਦੀ ਹੈ, ਗੁਰਮੁਖਾਂ ਦੀ ਨਹੀਂ; ਸਚ ਜਦੋਂ ਚਾਹੇ ਜਿਥੇ ਚਾਹੇ ਆਪਣੇ ਆਪ ਨੂੰ ਪਰਗਟ ਕਰ ਦੇਣ ਦੀ ਸਮਰੱਥਾ ਰੱਖਦਾ ਹੈ । ਸਚ ਜਦੋਂ ਵੀ ਪਰਗਟ ਹੁੰਦਾ ਹੈ, ਇਹ 'ਸਚ ਦੀ ਕਾਤੀ' ਰੂਪ ਧਾਰਨ ਕਰਕੇ ਹੀ ਪਰਗਟ ਹੁੰਦਾ ਹੈ । ਸਚ ਕੀ ਕਾਤੀ ਗਿਆਨ ਖੜ੍ਹਗ ਰੂਪ ਹੁੰਦੀ ਹੈ । ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਖੇ ਪੰਨਾ 956 ਤੇ ਅੰਕਿਤ ਹੈ :

''ਸਚ ਕੀ ਕਾਤੀ ਸਚ ਸਭ ਸਾਰ,
ਘਾੜਤ ਇਸ ਕੀ ਅਪਰ ਅਪਾਰ।।
ਸਬਦੇ ਸਾਣ ਰਖਾਈ ਲਾਇ,
ਗੁਣ ਕੀ ਥੇਕੈ ਵਿਚ ਸਮਾਇ ।।''

ਇਹ ਸਚ ਕੀ ਕਾਤੀ ਨਿਰੋਲ ਸਚ ਸਰੂਪ ਹੀ ਹੁੰਦੀ ਹੈ । ਜਿਸਨੂੰ ਭਗਤ ਕਬੀਰ ਜੀ 'ਬੁਧਿ ਬਦਲੀ ਸਿਧਿ ਪਾਈ' ਆਖਦੇ ਹਨ ।

ਗੁਰਮਤਿ ਧਾਰਨ ਕਰਕੇ ਬਦਲੀ ਹੋਈ ਬੁਧੀ ਹੀ ਗਿਆਨ ਖੜ੍ਹਗ ਅਖਵਾਉਂਦੀ ਹੈ; ਜੋ ਕਿ ਹਰ ਪ੍ਰਕਾਰ ਦੇ ਭਰਮ ਗਿਆਨ ਨੂੰ ਕੱਟ ਦੇਣ ਦੀ ਸਮਰੱਥਾ ਰੱਖਦੀ ਹੈ । ਜਿਤਨਾ ਚਿਰ ਇਹ ਬੁਧ ਪ੍ਰਾਪਤ ਨਾ ਹੋਵੇ, ਉਤਨੀ ਦੇਰ ਇੱਕਲੀ ਲੋਹੇ ਦੀ ਤਲਵਾਰ, ਸਾਕਤਾਂ ਵਾਲੀ ਤਲਵਾਰ ਹੀ ਬਣਕੇ ਰਹਿ ਜਾਂਦੀ ਹੈ । ਸਚ ਅਤੇ ਝੂਠ ਦੀ ਪਛਾਣ ਤੋਂ ਬਿਨਾਂ ਸਚ ਦੀ ਲੜਾਈ ਲੜੀ ਹੀ ਨਹੀਂ ਜਾ ਸਕਦੀ । ਸਗੋਂ ਲੋਹੇ ਦੀ ਤਲਵਾਰ ਦੀ ਵਰਤੋਂ ਤਾਂ ਅਤਿ ਮਜਬੂਰੀ ਵੇਲੇ ਕਰਨ ਦਾ ਹੀ ਹੁਕਮ ਹੈ । ਖ਼ਾਲਸੇ ਨੂੰ ਤਾਂ ਸਚ ਦੇ, ਗੁਰਮਤਿ ਦੇ, ਤੱਤੂ ਗਿਆਨ ਪਰਚਾਰ ਦੀ ਜ਼ਿਮੇਵਾਰੀ

ਨਿਭਾਉਣ ਦੀ ਡਿਊਟੀ; ਸੇਵਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਸੌਂਪੀ ਸੀ । ਦੂਜੀ ਤਲਵਾਰ ਸਿਰਫ਼ ਸਚ ਦਾ ਮੂੰਹ ਬੰਦ ਕਰਨ ਵਾਲੀਆਂ ਸ਼ਕਤੀਆਂ ਦੇ ਖ਼ਿਲਾਫ਼, ਆਪਣੇ ਬਚਾਅ ਵਜੋਂ ਹੀ ਵਰਤਣ ਦੀ ਹਦਾਇਤ ਹੈ :

"ਚੂੰ ਕਾਹ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ ।।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ।।"
(ਜਫਰਨਾਮਾ ਪਾ: ੧੦)

ਜੇ ਗੁਰਮਤਿ ਅਨੁਸਾਰੀ ਖਾਲਸਾ ਹੋਵੇ ਤਾਂ ਉਸ ਵਿਚ ਅਤੇ ਗੁਰੂ ਸਾਹਿਬਾਨ ਵਿਚ ਜਾਂ ਪਰਮੇਸ਼ਰ ਵਿਚ ਕੋਈ ਭੀ ਭਰਮ-ਭੇਦ ਨਹੀਂ ਰਹਿ ਜਾਂਦਾ । ਯਥਾ ਗੁਰਵਾਕ ਹੈ :

"ਪ੍ਰਭ ਮਹਿ, ਮੁਝ ਮਹਿ, ਤਾਸ ਮਹਿ; ਰੰਚਕ ਨਾਹਿਨ ਭੇਵ।।"

ਬਲਕਿ ਇਸਤੋਂ ਵੀ ਅੱਗੇ ਸਤਿਗੁਰੂ ਜੀ ਕਹਿੰਦੇ ਹਨ :

"ਜਜਨ ਭਜਨ ਮਮ ਖ਼ਾਲਸਾ,
ਖਾਲਸਾ ਪੂਜਵ ਯੋਗ ।।
ਦਾਸ ਗੋਬਿੰਦ ਸਿੰਘ ਫਤੇਹ ਖਾਲਸਾ,
ਦਰਸ ਪਰਸ ਮਿਟੇ ਸੋਗ।।"

ਖਾਲਸੇ ਦੀ ਉਪਮਾ ਦੀ ਸਿਖਰ ਤੇ ਪਹੁੰਚ ਕੇ ਫਿਰ ਅੱਗੇ ਕਰੜੀ ਚਿਤਾਵਨੀ ਦੇਂਦੇ ਹੋਏ ਸਤਿਗੁਰੂ ਜੀ ਕਹਿੰਦੇ ਹਨ :

ਜਬ ਲਗ ਖ਼ਾਲਸਾ ਰਹੇ ਨਿਆਰਾ ।।
ਤਬ ਲਗ ਤੇਜ ਦੀਓਂ ਮੈਂ ਸਾਰਾ ।।
ਜਬ ਇਹ ਗਹੈਂ ਬਿਪਰਨ ਕੀ ਰੀਤ ।।
ਮੈਂ ਨ ਕਰੋਂ ਇਨ ਕੀ ਪ੍ਰਤੀਤ ।।

******